ਬਸ਼ੀਰ ਬਿਨ ਮੂਸਾ ਬਿਆਨ ਕਰਦੇ ਹਨ ,ਕੇ ਉਹਨਾਂ ਨੂੰ ਇਮਾਮ ਹੁਮੈਦੀ ਨੇ ਬਿਆਨ ਕੀਤਾ, ਕੇ ਸੁੰਨਤ (ਅਕੀਦਾ) ਸਾਡੇ ਨਜਦੀਕ
ਇਹ ਹੈ ਕੇ

1. ਇਨਸਾਨ ਹਰ ਭਲੀ ਅਤੇ ਬੁਰੀ, ਨੇਕ ਅਤੇ ਬਦ ਤਕਦੀਰ ਉੱਪਰ ਇਮਾਨ ਰੱਖੇ ਅਤੇ ਉਸਨੂੰ ਇਸ ਗੱਲ ਦਾ ਯਕੀਨ ਹੋਵੇ ਕੇ ਜੋ ਕੁੱਝ ਉਸਨੇ ਪਾ ਲਿਆ (ਪਹੁੰਚਿਆ) (ਮਿਲਿਆ) ਹੈ ਉਹ ਉਸਤੋਂ ਖੁੰਝ ਨਹੀਂ ਸਕਦਾ ਸੀ, ਅਤੇ ਜੋ ਕੁੱਝ ਉਸਤੋਂ ਖੁੰਝ ਗਿਆ ਉਹ ਉਸਨੂੰ ਪਾ ਨਹੀਂ ਸਕਦਾ ਸੀ
ਅਤੇ ਇਹ ਸਾਰੀਆਂ (ਚੰਗੀ-ਬੁਰੀ) ਚੀਜ਼ਾਂ ਅੱਲਾਹ ਰੱਬੁਲ ਆਲਮੀਨ  ਦੀ ਤਰਫ਼ ਤੋਂ ਫੈਸਲਾ ਕੀਤੀਆਂ ਹੋਈਆਂ ਅਤੇ ਮੁਕੱਦਰ ਹਨ ।

2. ਬੇਸ਼ਕ ਇਮਾਨ ਕੌਲ ਅਤੇ ਅਮਲ ਦਾ ਨਾਮ ਹੈ, ਜਿਹੜਾ ਵੱਧਦਾ ਦੀ ਹੈ ਅਤੇ ਘੱਟਦਾ ਵੀ ਹੈ ਅਤੇ ਕੌਲ, ਅਮਲ ਦੇ ਬਗ਼ੈਰ ਬੇ-ਫਾਇਦਾ ਹੈ, ਇਸੇ ਤਰਾਂ ਕੌਲ ਅਤੇ ਅਮਲ ਨੀਯਤ ਦੇ ਬਗ਼ੈਰ ਬੇ-ਫਾਇਦਾ ਹਨ,
ਅਤੇ ਕੌਲ ,ਅਮਲ ਅਤੇ ਨੀਯਤ ਸੁੰਨਤ ਦੀ ਮੁਵਾਫਕਤ ਦੇ ਬਗ਼ੈਰ
ਬੇ-ਫਾਇਦਾ ਹਨ।

3.ਅਤੇ ਮੁਹੰਮਦ ﷺ ਦੇ ਸਾਰੇ ਸਹਾਬਾ (رضي الله عنه) ਲਈ ਦੁਆ ਏ ਰਹਿਮਤ ਕਰਨਾ

ਜਿਵੇਂ ਕੇ ਅੱਲਾਹ ਰੱਬੁਲ ਆਲਮੀਨ  ਦਾ ਇਰਸ਼ਾਦ ਹੈ

وَٱلَّذِينَ جَآءُو مِنۢ بَعْدِهِمْ يَقُولُونَ رَبَّنَا ٱغْفِرْ لَنَا وَلِإِخْوَٰنِنَا ٱلَّذِينَ سَبَقُونَا بِٱلْإِيمَٰنِ وَلَا تَجْعَلْ فِى قُلُوبِنَا غِلًّا لِّلَّذِينَ ءَامَنُوا۟ رَبَّنَآ إِنَّكَ رَءُوفٌ رَّحِيمٌ

ਉਹ ਜੋ ਉਹਨਾਂ ਤੋਂ ਬਾਅਦ ਵਿੱਚ ਆਏ ,ਕਹਿੰਦੇ ਹਨ  ਏ ਸਾਡੇ ਰੱਬ ਸਾਨੂੰ ਬਖਸ਼ ਦੇ  (ਮਾਫ਼ ਕਰਦੇ) ਅਤੇ ਸਾਡੇ ਉਹਨਾਂ ਭਾਈਆਂ ਨੂੰ ਵੀ ਜੋ ਇਮਾਨ ਵਿੱਚ ਸਬਕਤ ਲੈ ਗਏ (ਜੋ ਸਾਡੇ ਤੋਂ ਪਹਿਲਾਂ ਇਮਾਨ ਲਿਆ ਚੁੱਕੇ ਹਨ) ਅਤੇ ਇਮਾਨ ਵਾਲਿਆਂ ਦੇ ਪ੍ਰਤੀ ਸਾਡੇ ਦਿਲਾਂ ਵਿੱਚ ਬੁਗ਼ਜ਼ (ਕੀਨਾ ,ਨਫ਼ਰਤ, ਦੁਸਮਣੀ) ਨਾ ਰੱਖੀ ਏ ਸਾਡੇ ਰੱਬ ਬੇਸ਼ਕ ਤੂੰ ਅਰ ਰਾਉਫ ਉਰ ਰਹੀਮ ਹੈ ।
ਅਲ-ਹਸ਼ਰ 59:10

ਅਤੇ ਸਾਨੂੰ ਤਾਂ ਸਹਾਬਾ ਲਈ ਇਸਤਿਗਫ਼ਾਰ ਕਰਨ ਦਾ ਹੁਕਮ ਦਿੱਤਾ ਗਿਆ ਹੈ
ਤਾਂ ਜਿਸਨੇ ਇਹਨਾਂ ਸਾਰੇ (ਸਹਾਬਾ) ਨੂੰ ਜਾਂ ਕਿਸੇ ਇੱਕ ਨੂੰ ਗਾਲ਼ ਦਿੱਤੀ ਜਾਂ ਬੁਰਾ ਭਲਾ ਕਿਹਾ ਤਾਂ ਉਹ ਸੁੰਨਤ ਉੱਪਰ ਨਹੀਂ ਹੈ।

ਅਤੇ ਨਾਂ ਹੀ ਮਾਲ ਏ ਫੇਅ ਦੇ ਵਿੱਚ ਉਸਦਾ ਕੋਈ ਹਿੱਸਾ ਅਤੇ ਹੱਕ ਹੈ ।
ਬਹੁਤ ਸਾਰੇ ਲੋਕਾਂ ਨੇ ਇਮਾਮ ਮਾਲਿਕ ਬਿਨ  ਅਨਸ ਤੋਂ ਨਕਲ ਕੀਤਾ ਹੈ ਕੇ ਉਹ ਫਰਮਾਉਂਦੇ ਹਨ
ਕੇ ਅੱਲਾਹ ਤਾਅਲਾ ਨੇ ਮਾਲ ਏ ਫੇਅ ਦੀ ਤਕਸੀਮ ਕਰਦੇ ਹੋਏ ਫ਼ਰਮਾਇਆ

لِلْفُقَرَآءِ ٱلْمُهَٰجِرِينَ ٱلَّذِينَ أُخْرِجُوا۟ مِن دِيَٰرِهِمْ

ਕੇ ਮਾਲ ਏ ਫੇਅ ਉਹਨਾਂ ਮੁਹਾਜਿਰ ਮਿਸਕੀਨਾ ਲਈ ਹੈ ਜਿਹੜੇ ਆਪਣੇ ਘਰਾਂ ਵਿੱਚੋਂ ਕੱਢ ਦਿੱਤੇ ਗਏ
ਅਲ-ਹਸ਼ਰ 59:8

ਫਿਰ ਫ਼ਰਮਾਇਆ

وَٱلَّذِينَ جَآءُو مِنۢ بَعْدِهِمْ يَقُولُونَ رَبَّنَا ٱغْفِرْ لَنَا وَلِإِخْوَٰنِنَا ٱلَّذِينَ سَبَقُونَا بِٱلْإِيمَٰنِ وَلَا تَجْعَلْ فِى قُلُوبِنَا غِلًّا لِّلَّذِينَ ءَامَنُوا۟ رَبَّنَآ إِنَّكَ رَءُوفٌ رَّحِيمٌ

ਉਹ ਜੋ ਉਹਨਾਂ ਤੋਂ ਬਾਅਦ ਵਿੱਚ ਆਏ (ਆਉਣਗੇ) ,ਕਹਿੰਦੇ ਹਨ ਏ ਸਾਡੇ ਰੱਬ ਸਾਨੂੰ ਬਖਸ਼ ਦੇ (ਮਾਫ਼ ਕਰਦੇ) ਅਤੇ ਸਾਡੇ ਉਹਨਾਂ ਭਾਈਆਂ ਨੂੰ ਵੀ ਜੋ ਇਮਾਨ ਵਿੱਚ ਸਬਕਤ ਲੈ ਗਏ (ਜੋ ਸਾਡੇ ਤੋਂ ਪਹਿਲਾਂ ਇਮਾਨ ਲਿਆ ਚੁੱਕੇ ਹਨ) ਅਤੇ ਇਮਾਨ ਵਾਲਿਆਂ ਦੇ ਪ੍ਰਤੀ ਸਾਡੇ ਦਿਲਾਂ ਵਿੱਚ ਬੁਗ਼ਜ਼ (ਕੀਨਾ ,ਨਫ਼ਰਤ, ਦੁਸਮਣੀ) ਨਾ ਰੱਖੀ
ਏ ਸਾਡੇ ਰੱਬ ਬੇਸ਼ਕ ਤੂੰ ਅਰ ਰਾਉਫ ਉਰ ਰਹੀਮ ਹੈ ।

ਅਲ-ਹਸ਼ਰ 59:10

ਬਸ ਜਿਸਨੇ ਅਜਿਹਾ ਨਹੀਂ ਕੀਤਾ ਤਾਂ ਉਹ ਉਹਨਾਂ ਲੋਕਾਂ ਵਿੱਚੋਂ ਨਹੀਂ ਹੈ ਜਿਹੜੇ ਮਾਲ ਏ ਫੇਅ ਦੇ ਹੱਕਦਾਰ ਹਨ

4. ਕੁਰਆਨ ਅੱਲਾਹ (ਸੁਬਹਾਨਾ ਵ ਤਾਅਲਾ) ਦਾ ਕਲਾਮ ਹੈ
ਮੈਂ ਸੁਫ਼ਿਆਨ ਬਿਨ ਉਏਨਾ ਨੂੰ ਫਰਮਾਉਂਦੇ ਹੋਏ ਸੁਣਿਆ ਕੇ "ਕੁਰਆਨ ਅੱਲਾਹ ਦਾ ਕਲਾਮ ਹੈ ,ਜਿਸਨੇ ਵੀ ਇਸਨੂੰ ਮਖ਼ਲੂਕ ਸਮਝਿਆ ਜਾਂ ਕਿਹਾ ਤਾਂ ਉਹ ਬਿਦਆਤੀ ਹੈ ,ਅਸੀਂ ਕਿਸੇ ਨੂੰ ਵੀ ਨਹੀਂ ਸੁਣਿਆ ਜੋ ਕੁਰਆਨ ਨੂੰ ਮਖ਼ਲੂਕ ਕਹਿੰਦਾ ਹੋਵੇ ।

5. ਮੈਂ ਸੁਫ਼ਿਆਨ ਬਿਨ ਉਏਨਾ ਨੂੰ ਫਰਮਾਉਂਦੇ ਹੋਏ ਸੁਣਿਆ ਕੇ ਇਮਾਨ ਕੌਲ ਅਤੇ ਅਮਲ ਹੈ,ਘੱਟਦਾ ਅਤੇ ਵੱਧਦਾ ਹੈ

ਤਾਂ (ਇਸ ਤੇ) ਉਹਨਾਂ ਦੇ ਭਾਈ ਇਬਰਾਹੀਮ ਬਿਨ ਉਏਨਾ ਨੇ ਕਿਹਾ "ਕੇ ਏਹ ਅਬੂ ਮੁਹੰਮਦ (ਸੁਫ਼ਿਆਨ ਬਿਨ ਉਏਨਾ) ਇਹ ਨਾ ਕਹੋ ਕੇ ਇਮਾਨ ਘੱਟਦਾ ਹੈ । ਤਾਂ (ਸੁਫ਼ਿਆਨ ਬਿਨ ਉਏਨਾ) ਗੁੱਸੇ ਹੋ ਗਏ
ਅਤੇ ਆਪਣੇ ਭਾਈ ਨੂੰ ਕਿਹਾ ਏਹ ਬੱਚੇ ,ਖਾਮੋਸ਼ ਹੋ ਜਾਓ ,ਯਕੀਨਨ ਇਮਾਨ ਘੱਟਦਾ ਹੈ ,ਇੱਥੋਂ ਤੱਕ ਕੇ ਕੁੱਝ ਵੀ ਨਹੀਂ ਰਹਿ ਜਾਂਦਾ ।

6. ਅਤੇ ਮੌਤ ਤੋਂ ਬਾਅਦ ਅੱਲਾਹ ਦੇ ਦੀਦਾਰ ਦਾ ਇਕਰਾਰ

7. ਅਤੇ ਜੋ ਕੁੱਝ ਕੁਰਆਨ -ਹਦੀਸ ਵਿੱਚ ਵਾਰਿਦ ਹੈ ਉਸ ਦਾ ਇਕਰਾਰ ਜਿਵੇਂ ਕੇ ਕੁਰਆਨ ਵਿੱਚ ਹੈ

وَقَالَتِ ٱلْيَهُودُ يَدُ ٱللَّهِ مَغْلُولَةٌ ۚ غُلَّتْ أَيْدِيهِمْ

ਯਹੂਦੀਆਂ ਨੇ ਕਿਹਾ ਕੇ ਅੱਲਾਹ ਤਾਅਲਾ ਦੇ ਹੱਥ ਬੰਧੇ ਹੋਏ ਹਨ ,ਬਲਕਿ ਉਹਨਾਂ ਦੇ ਹੀ (ਯਹੂਦੀਆਂ) ਹੱਥ ਬੰਧੇ ਹੋਏ ਹਨ ।

5:64

ਅਤੇ ਇਸੇ ਤਰਾਂ (ਇੱਕ ਹੋਰ ਜਗ੍ਹਾ) ਕੁਰਆਨ ਵਿੱਚ ਫ਼ਰਮਾਇਆ

وَٱلسَّمَٰوَٰتُ مَطْوِيَّٰتٌۢ بِيَمِينِهِۦ

ਕਿਆਮਤ ਵਾਲੇ ਦਿਨ ਸਾਰੇ ਅਸਮਾਨ ਉਸਦੇ (ਅੱਲਾਹ ) ਸੱਜੇ ਹੱਥ ਵਿੱਚ ਲਪੇਟੇ ਹੋਏ ਹੋਣਗੇ । 39:67

ਅਤੇ ਇਸੇ ਤਰਾਂ ਜਿਹੜੀਆਂ ਵੀ ਅੱਲਾਹ ਤਾਅਲਾ  ਦੀਆਂ ਸਿਫ਼ਾਤ ਕੁਰਆਨ -ਹਦੀਸ ਵਿੱਚ ਆਈਆਂ ਹਨ
ਅਸੀਂ ਨਾ ਉਸ ਵਿੱਚ ਕੋਈ ਵਾਧਾ ਕਰਾਂਗੇ ,ਅਤੇ ਨਾਂ ਹੀ ਉਸਦੀ (ਗਲਤ) ਤਫ਼ਸੀਰ ਅਤੇ ਅਸੀਂ ਵੀ ਉੱਥੇ ਹੀ ਠਹਿਰ ਜਾਂਵਾਂਗੇ ਜਿੱਥੇ ਕੁਰਆਨ - ਹਦੀਸ ਨੇ ਮੌਕੂਫ਼ ਕੀਤਾ ਹੈ ।

8. ਅਤੇ ਅਸੀਂ ਕਹਿੰਦੇ ਹਾਂ ਕੇ

ٱلرَّحْمَٰنُ عَلَى ٱلْعَرْشِ ٱسْتَوَىٰ

ਰਹਿਮਾਨ ਅਰਸ਼ ਪਰ ਮੁਸਤਵੀ ਹੈ
20:5
ਜਿਸਨੇ ਇਸਦੇ ਖਿਲਾਫ਼ ਗੁਮਾਨ ਕੀਤਾ ਤਾਂ ਉਹ ਮੁਅੱਤਿਲਾ ਅਤੇ ਜਹਮੀ ਹੈ ।

9. ਅਤੇ ਅਸੀਂ ਖ਼ਵਾਰਿਜ ਦੀ ਤਰਾਂ ਇਹ ਨਹੀਂ ਕਹਿੰਦੇ ਕੇ ਜਿਸਨੇ ਕਬੀਰਾ ਗੁਨਾਹ ਕੀਤਾ ਤਾਂ ਉਹ ਕਾਫ਼ਿਰ ਹੋ ਗਿਆ

10. ਅਤੇ ਅਸੀਂ ਕਿਸੇ ਗੁਨਾਹ ਦੀ ਵਜ੍ਹਾ ਨਾਲ ਕਿਸੇ ਦੀ ਤਕਫ਼ੀਰ ਨਹੀਂ ਕਰਦੇ

ਬੇਸ਼ੱਕ ਕੁਫਰ ਤਾਂ ਇਹਨਾਂ ਪੰਜ ਚੀਜਾਂ ਦੇ ਛੱਡਣ ਵਿੱਚ ਹੈ । ਜਿਹਨਾਂ ਬਾਰੇ ਨਬੀ ਨੇ ਫ਼ਰਮਾਇਆ ਹੈ ਕੇ
ਇਸਲਾਮ ਦੀ ਬੁਨਿਆਦ ਪੰਜ ਚੀਜ਼ਾਂ ਉੱਪਰ ਹੈ

ਇਸ ਗੱਲ ਦੀ ਗਵਾਹੀ ਦੇਣਾ ਕੇ ਅੱਲਾਹ ਤੋਂ ਇਲਾਵਾ ਕੋਈ ਮਾਅਬੂਦ  ਬਰ ਹੱਕ ਨਹੀਂ ਅਤੇ ਮੁਹੰਮਦ ਅੱਲਾਹ ਦੇ ਰਸੂਲ ਹਨ
ਨਮਾਜ਼ ਕਾਇਮ ਕਰਨਾ
ਜਕਾਤ ਦੇਣਾ
ਰਮਜ਼ਾਨ ਦੇ ਰੋਜ਼ੇ ਰੱਖਣਾ
ਹੱਜ ਕਰਨਾ

ਬਸ ਇਹਨਾਂ ਵਿੱਚੋਂ ਤਿੰਨ
ਤਾਂ ਇਹਨਾਂ ਦੇ ਤਰਕ ਕਰਨ ਵਾਲੇ ਦੇ ਕੁਫਰ ਵਿੱਚ ਕੋਈ ਸ਼ੱਕ ਨਹੀਂ
ਜਿਹੜਾ ਕਲਮਾ ਏ ਸ਼ਹਾਦਤ ਦਾ ਇਕਰਾਰ ਨਾ ਕਰੇ , ਨਮਾਜ ਨਾ ਪੜੇ , ਰੋਜ਼ੇ ਨਾ ਰੱਖੇ  ਇਸ ਲਈ ਕੇ ਇਹ ਤਿੰਨ ਚੀਜ਼ਾਂ ਆਪਣੇ ਸਮੇਂ ਤੋਂ ਮੁਅੱਖਰ ਨਹੀਂ ਕੀਤੀਆਂ ਜਾ ਸਕਦੀਆਂ ।
ਅਤੇ ਆਪਣੇ ਸਮੇਂ ਤੋਂ ਜਾਣ ਬੁੱਝ ਕੇ ਸੁਸਤੀ ਦੀ ਵਜ੍ਹਾ ਨਾਲ ਦੇਰ ਕਰਨ ਵਾਲੇ ਦੀ ਕਜ਼ਾ ਵੀ ਕਾਫ਼ੀ ਨਹੀਂ

ਅਤੇ ਜਕਾਤ ਜਦ ਵੀ ਅਦਾ ਕਰ ਦਿੱਤੀ  ਜਾਵੇਗੀ ,ਉਸਦਾ ਵੁਜ਼ੂਬ ਸਾਕਿਤ ਹੋ ਜਾਵੇਗਾ , ਹਾਂ ਉਸਦੇ ਰੋਕੇ ਰੱਖਣ ਦੀ ਵਜ੍ਹਾ ਨਾਲ ਗੁਨਾਹਗਾਰ ਜਰੂਰ ਹੋਵੇਗਾ।

ਅਤੇ ਹੱਜ ,ਜਦ ਇੰਨਸਾਨ ਇਸਦਾ ਮੁਸਤਹਿਕ ਹੋਵੇ , ਤਾਂ ਇਸ ਸੂਰਤ ਵਿੱਚ ਉਸ ਉੱਪਰ ਵਾਜਿਬ (ਫਰਜ) ਹੋ ਜਾਂਦਾ  ਹੈ
ਪਰ ਇਸ ਵਿੱਚ ਨਾਲ ਹੀ ਆਸਾਨੀ  ਵੀ ਹੈ ਕੇ ਹਰ ਸਾਲ ਅਦਾ ਕਰਨਾ ਜਰੂਰੀ ਨਹੀਂ

ਬਲਕਿ ਜਦ ਵੀ ਜਿੰਦਗੀ ਵਿੱਚ ਅਦਾ ਕਰ ਲਿਆ, ਫਰੀਜ਼ਾ ਏ ਹੱਜ ਅਦਾ ਹੋ ਜਾਵੇਗਾ ,ਅਤੇ ਇਸ ਵਿੱਚ ਤਾਖ਼ੀਰ ਕਰਨ ਤੇ ਗੁਨਾਹਗਾਰ ਵੀ ਨਹੀਂ ਹੋਵੇਗਾ ।

ਜਿਸ ਤਰਾਂ ਜਕਾਤ ਵਿੱਚ ਤਾਖ਼ੀਰ ਕਰਨ ਤੇ ਗੁਨਾਹਗਾਰ ਹੋਵੇਗਾ ,ਇਸ ਲਈ ਕੇ ਜਕਾਤ ਫ਼ਕੀਰ- ਮਿਸਕੀਨ ਮੁਸਲਮਾਨਾਂ ਦਾ ਹੱਕ ਹੈ ,ਜਿਸਨੇ ਇਸਨੂੰ ਰੋਕ ਰੱਖਿਆ ਜਦ ਤੱਕ ਉਹ ਇਹਨਾਂ ਗਰੀਬਾਂ ਦਾ ਹੱਕ,ਉਹਨਾਂ ਤੱਕ ਨਹੀਂ ਪਹੁੰਚਾ ਦਿੰਦਾ ਗੁਨਹਗਾਰ ਹੈ ।

ਅਤੇ ਹੱਜ ਦਾ ਮਾਮਲਾ ਬੰਦੇ ਅਤੇ ਰੱਬ ਦੇ ਦਰਮਿਆਨ ਹੈ ਜਦ ਵੀ ਅਦਾ ਕਰੇਗਾ ਫਰੀਜ਼ਾ ਪੂਰਾ ਹੋ ਜਾਵੇਗਾ ।

ਅਤੇ ਅਗਰ ਹੱਜ ਕਰਨ ਦੇ ਕਾਬਿਲ ਤਾਂ ਹੈ ,ਪਰ ਹੱਜ ਕਰਨ ਤੋਂ ਪਹਿਲਾਂ ਵਫ਼ਾਤ ਪਾ ਗਿਆ ,ਤਾਂ ਆਪਣੇ ਰੱਬ ਤੋਂ ਦੁਨੀਆ ਵਿੱਚ ਆਉਣ ਦਾ ਸਵਾਲ ਕਰੂਗਾ ਤਾਂ ਕੇ ਹੱਜ ਕਰ ਲਵੇ ਅਤੇ ਉਸਦੇ ਘਰ ਵਾਲਿਆਂ ਲਈ ਜਰੂਰੀ ਹੈ ਕੇ ਉਸ ਦੀ ਤਰਫ਼ ਤੋਂ ਹੱਜ ਕਰਨ ।

ਅਤੇ ਸਾਨੂੰ ਉਮੀਦ ਹੈ ਕੇ ਇਹ ਹੱਜ ਉਸਦੇ ਫਰੀਜ਼ੇ ਨੂੰ ਪੂਰਾ ਕਰ ਦੇਵੇਗਾ ।

ਜਿਵੇਂ ਕੇ ਅਗਰ ਕਿਸੇ ਇੰਨਸਾਨ ਉੱਪਰ ਕਰਜ਼ ਹੋਵੇ ਅਤੇ ਉਸਦੀ ਮੌਤ ਤੋਂ ਬਾਅਦ ਅਦਾ ਕਰ ਦਿੱਤਾ ਜਾਵੇ ।

ਖ਼ਤਮ